

ੴਸਤਿਗੁਰ ਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 397

ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ

# ਮਨ

# ਹਰਿ ਜੀ ਤੇਰੇ ਨਾਲਿ ਹੈ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕ ਘਰ ਸਨੌਰ ਪਟਿਆਲਾ।

ਪੰਜਾਬ ਇੰਡੀਆ

ਮੁੱਲ ਇਕ ਰੁਪਏਆ

# ਮਨ ਹਰਿ ਜੀ ਤੇਰੇ ਨਾਲਿ ਹੈ

ਗੁਰੂ ਮਤਿ ਦਾ ਇਹ ਅਟੱਲ ਵਿਸ਼ਵਾਸ਼ ਹੈ

ਜਹ ਜਹ ਮਨ ਤੂ ਧਾਵਦਾ ਤਹ ਤਹ ਹਰਿ ਤੇਰੈ ਨਾਲੇ
ਇਸ ਦੀ ਪੁਸ਼ਟੀ ਇਉਂ ਭੀ ਕੀਤੀ ਹੈ :

'ਜਾਂ ਜਾਪੈ ਕਿਛੁ ਕਿਥਾਊ ਨਾਹੀ
ਤਾਂ ਕਰਤਾ ਭਰਪੂਰ ਸਮਾਹੀ'

ਅਤੇ ਸਦ ਸੁਣਦਾ ਸਦ ਵੇਖਦਾ
ਕਹੁ ਹਰਿ ਪਹੁ ਕਿਥੈ ਨਸੀਐ'

ਬਲਕਿ ਇਉਂ ਭੀ ਕਿਹਾ ਹੈ :

'ਜੋ ਜੋ ਕੀਨਉ ਸੋ ਤੁਮ ਜਾਨਿਓ ਪੇਖਿਓ
ਠਉਰ ਨਾਹੀ ਕਛੁ ਢੀਠ ਮੁਕਰਨ'

ਜੇਕਰ ਮਨੁਖ ਦਾ ਵਿਸ਼ਵਾਸ਼ ਇਸ ਕਿਸਮ ਦਾ ਬਣ ਜਾਵੇ ਤਾਂ ਨਿਮੋਸ਼ੀ ਦਿਵਾਉਣ ਵਾਲਾ ਕੋਈ ਕੰਮ ਉਸ ਪਾਸੋਂ ਕਦੀ ਨਾ ਹੋਵੇ ਕਿਉਂਕਿ ਉਸ ਦਾ ਕੀਤਾ ਕੋਈ ਕੰਮ ਗੁਪਤ ਨ ਰਹੇ ਅਤੇ ਉਸ ਨੂੰ ਯਕੀਨ ਹੋਵੈ ਕਿ ਉਸ ਨੇ ਜੋ ਕੀਤਾ ਬਲਕਿ ਕਰਨ ਦਾ ਇਰਾਦਾ ਭੀ ਕੀਤਾ ਹੈ ਉਹ ਨਿਰੰਕਾਰ ਜਾਣਦਾ ਤੇ ਸਦ ਵੇਖਦਾ ਹੈ ਜਿਸ ਦਾ ਭਾਵ ਇਹੋ ਹੈ ਕਿ ਅਜੇਹੇ ਵਿਅਕਤੀ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਉਹ ਹਰ

ਵਕਤ ਹਜ਼ੂਰੀ ਅੰਦਰ ਵਸਦਾ ਹੈ ਅਥਵਾ ਵਾਹਿਗੁਰੂ ਦੇ ਹਰ ਹਮੇਸ਼ਾਂ ਉਸ ਪਾਸ ਹਾਜਰ ਖੜਾ ਹੋਣਾ ਉਸ ਨੂੰ ਪਰਤੀਤ ਹੁੰਦਾ ਹੈ। ਅਜੇਹਾ ਪਰਤੀਤ ਹੋਣਾ ਹੀ ਇਸ ਗੱਲ ਦੀ ਗਰੰਟੀ ਹੁੰਦੀ ਹੈ ਕਿ ਉਸ ਦੇ ਵਿਚਾਰੇ ਸਾਰੇ ਕੰਮ ਸਹਿਜ ਸੁਭਾਉ ਆਪ ਤੋਂ ਆਪ ਹੁੰਦੇ ਚਲੇ ਜਾਣਗੇ ਅਤੇ ਉਸ ਨੂੰ ਫਿਰ ਕਿਸੇ ਹੋਰ ਦੀ ਕਾਣ ਜਾਂ ਮੁਥਾਜੀ ਨਹੀਂ ਰਹਿਗੀ ਕਿਉਂਕਿ ਗੁਰ ਫੁਰਮਾਣ ਹੈ।

ਅਚਿੰਤ ਕੰਮ ਕਰਹਿ ਪ੍ਰਭੁ ਤਿਨ ਕੇ
ਜਿਨ ਹਰਿ ਕਾ ਨਾਮੁ ਪਿਆਰਾ

ਅਤੇ ਜਿਨੇ ਅੰਦਰਿ ਨਾਮੁ ਨਿਧਾਨੁ ਹਰਿ
ਤਿਨ ਕੇ ਕਾਜ ਦਇ ਆਂਦੇ ਰਾਸ਼
ਤਿਨ ਚੂਕੀ ਮੁਹਤਾਜੀ ਲੋਕਨ ਕੀ
ਹਰਿ ਪ੍ਰਭੁ ਅੰਗਿ ਕਰ ਬੈਠਾ ਪਾਸ'
ਜਾ ਕਰਤਾ ਵਲ ਤਾਂ ਸਭ ਕੋ ਵਲ
ਸਭ ਜਨ ਕਉ ਆਈ ਕਰਹਿ ਰਹਿਰਾਸ'

ਇਹ ਸਾਧਾਰਨ ਗੱਲ ਹੈ ਕਿ ਜਦੋਂ ਕੋਈ ਅਤਿ ਬਲਵਾਨ ਕਿਸੇ ਬਲਹੀਨ ਦੀ ਬਾਂਹ ਫੜ ਲਵੇ ਅਤੇ ਉਸ ਨੂੰ ਨਿਸ਼ਚਾ ਹੋ ਜਾਵੇ ਕਿ ਉਹ ਉਸ ਨੂੰ ਛਡੇਗਾ ਨਹੀਂ ਤਾਂ ਉਸ ਦੇ ਦੁਸ਼ਮਣ ਵੀ ਸੱਜਣ ਬਣ ਜਾਂਦੇ ਹਨ।

ਪਰ ਅਜੇਹਾ ਵਿਸ਼ਵਾਸ਼ ਤਦੋਂ ਹੀ ਹੋਵੇਗਾ ਅਤੇ ਹੋਰਨਾਂ ਦੀ ਮੁਥਾਜੀ ਤਦ ਹੀ ਹਟੇਗੀ ਜੇ ਉਸ ਦੇ ਅੰਦਰ ਇਹ ਯਕੀਨ ਹੋਵੇ ਕਿ ;

(1) ਜਿਸ ਨੇ ਉਸ ਦੀ ਬਾਂਹ ਫੜੀ ਹੈ ਉਸ ਜੇਹਾ ਬਲਵਾਨ ਹੋਰ ਕੋਈ ਨਹੀਂ, ਨਾ ਉਸ ਨੂੰ ਹੋਰ ਕਿਸੇ ਦੀ ਕਾਣ ਹੈ। ਉਸ ਦਾ ਇਹ ਭੀ ਦ੍ਰਿੜ ਵਿਸ਼ਵਾਸ਼ ਹੋਵੇਗਾ ਕਿ

(2) ਜਦੋਂ ਉਹ ਕਿਸੇ ਦੇ ਵੱਲ ਹੋ ਜਾਵੇ ਤਾਂ ਉਸ ਦੀ ਮੁਥਾਜੀ ਖਤਮ ਹੋ ਜਾਂਦੀ ਹੈ :

'ਜਾਂ ਤੂੰ ਮੇਰੇ ਵਲ ਹੈਂ ਤਾਂ ਕਿਆ ਮੁਹਛੰਦਾ
ਤੁਧੁ ਸਭ ਕਿਛੁ ਮੈਨੂੰ ਸਉਂਪਿਆ ਜਾ ਤੇਰਾ ਬੰਦਾ'

ਅਤੇ 'ਜਿਸੁ ਦੇ ਹੋਵੇ ਵੱਲ ਉਹ ਕਦੇ ਨਾ ਹਾਰਦਾ'

ਉਕਤ ਵਿਚਾਰ ਤੋ ਤਿੰਨ ਗੱਲਾਂ ਦ੍ਰਿੜ ਹੁੰਦੀਆਂ ਹਨ। ਕਰਤਾ ਪੁਰਖ ਦੀ ਰਚਨਾ ਅੰਦਰ ਉਸ ਜੈਸੀ ਸ਼ਕਤੀਸ਼ਾਲੀ ਹੋਂਦ ਹੋਰ ਨਹੀਂ ਹੈ।

ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ

ਜਿਸ ਦੇ ਵੱਲ ਕਰਤਾ ਪੁਰਖ ਹੋਵੇ ਉਸ ਦੀ ਸਦਾ ਜੈ ਜੈ ਕਾਰ ਹੁੰਦੀ ਹੈ ।

ਤੇ ਉਸ ਦੀ ਮੁਥਾਜੀ ਖਤਮ ਹੋ ਜਾਂਦੀ ਹੈ।

ਪਰ ਸਵਾਲ ਤਾਂ ਇਹ ਨਿਸ਼ਚਾ ਹੋਣ ਦਾ ਹੈ ਕਿ ਕਰਤਾ ਪੁਰਖ ਉਸ ਦੇ ਵੱਲ ਹੈ। ਕੋਈ ਕਿਸੇ ਦੇ ਵੱਲ ਕਦੋਂ ਹੁੰਦਾ ਹੈ? ਜਦੋਂ ਉਹ ਉਸ ਦਾ ਬਣ ਜਾਵੇ। ਜਿਸ ਦਾ ਉਹ ਅਖਵਾਉਂਦਾ ਹੈ ਜਾਂ ਉਸ ਦਾ ਅਖਵਾਉਣ ਦੀ ਉਸ ਦੇ ਅੰਦਰ ਤੜਪ ਹੋਵੇ। ਜਦ ਤਕ ਅਜੇਹੀ ਤੜਪ ਪੈਦਾ ਨਹੀਂ ਹੁੰਦੀ, ਨਿਰਾ ਮੂੰਹ ਜਬਾਨੀ ਆਖਣ ਨਾਲ ਕੋਈ ਕਿਸੇ ਦਾ ਨਹੀਂ ਬਣਦਾ ਜਾਂ ਬਣ ਸਕਦਾ।

ਏਥੇ ਇਹ ਭੀ ਸਮਝ ਲੈਣ ਤੇ ਮੰਨ ਲੈਣ ਦੀ ਲੋੜ ਹੈ ਕਿ ਆਪਣਾ ਆਪ ਕਿਸੇ ਦੂਜੇ ਦਾ ਬਣਾ ਦੇਣ ਲਈ ਪਹਿਲੋਂ ਨਿਜੀ ਅਪਨੱਤ ਅਥਵਾ ਮੈਂ ਮੇਰੀ ਛਡਣੀ ਪੈਂਦੀ ਹੈ, ਇਸ ਦੇ ਛਡੇ ਬਿਨਾ ਦੂਜੇ ਦਾ ਬਣ ਜਾਣਾ ਤੇ ਬਣਿਆ ਰਹਿਣਾ' ਮੁਮਕਨ ਹੀ ਨਹੀਂ ।' 'ਮੈਂ' ਅਤੇ 'ਤੂੰ' ਇਕੋ ਨਹੀਂ ਹੋ ਸਕਦੇ ਇਨ੍ਹਾਂ ਵਿਚੋਂ ਇਕ ਨੂੰ ਛਡਣਾ ਅਵੱਸ਼ ਹੈ ਜਿਥੇ ਮੈਂ ਮੇਰੀ ਹੋਵੇਗੀ ਉਥੇ ਤੂੰ ਤੇਰੀ ਨਹੀਂ ਸਮਾ ਸਕਦੇ ਅਤੇ ਮੈਂ ਛਡੇ ਬਿਨਾਂ ਤੂੰ ਵਿਚ ਸਮਾਈ ਨਹੀਂ ਹੁੰਦੀ ਤੂੰ ਵਿਚ ਸਮਾਈ ਹਾਸਲ ਕਰਨ ਲਈ ਮੈਂ ਨੂੰ ਉਕਾ ਹੀ ਨੇਸਤੋ ਨਾਬੂਦ (ਖਤਮ) ਕਰਨਾ ਪੈਂਦਾ ਹੈ ।

ਗੁਰਬਾਣੀ ਅੰਦਰ ਫੁਰਮਾਨ ਹੈ ।

'ਹਉਮੈ ਨਾਵੈ ਨਾਲ ਵਿਰੋਧ ਹੈ ਦੋਇ ਨ ਵਸਹਿ ਇਕ ਠਾਇ'

ਇਸ ਗੱਲ ਦਾ ਨਿਰਣਾ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਭ ਵਿਚ ਹੀ ਦੋ ਸ਼ਬਦ-ਹੁਕਮ ਅਤੇ ਹਉਮੈ ਲਿਖ ਕੇ ਕਰ ਦਿਤਾ ਹੈ ;

'ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹਹਿ ਨ ਕੋਇ

ਹੁਕਮ ਅਤੇ ਹਉਮੈ ਇਕ ਦੂਸਰੇ ਦੇ ਮੁਤਜ਼ਾਦ (ਵਿਰੋਧੀ) ਸ਼ਬਦ ਹਨ । ਇਨਾਂ ਦੋ ਸ਼ਬਦਾਂ ਵਿਚ ਗੁਰੂ ਗਰੰਥ ਸਾਹਿਬ ਦਾ ਤਤ (ਨਿਚੋੜ) ਛੁਪਿਆ ਹੋਇਆ ਹੈ । ਹੁਕਮ ਦਾ ਸੰਬੰਧ ਉਸ ਹੋਂਦ ਨਾਲ ਹੈ ਜੋ ਨਿਰਅਕਾਰ ਹੈ ਜਿਸ ਦਾ ਹੋਣਾ ਸਾਡੇ ਅਨੁਭਵ ਦਾ ਵਿਸ਼ਾ ਹੈ ਗਿਆਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਅਥਵਾ ਉਹ ਹੋਂਦ ਸਾਡੇ ਵੇਖਣ ਸੁਨਣ ਛੂਹਣ ਸੁੰਘਣ ਵਿਚ ਨਹੀਂ ਆ ਸਕਦੀ । ਉਸ ਹੋਂਦ ਦਾ ਨਿਰਣਾ

ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਕੀਤਾ ਹੈ।

'ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ
ਅਚਲ ਮੂਰਤਿ ਅਨੁਭਵ ਪ੍ਰਕਾਸ਼ ਅਮਿਤੋਜਿ ਕਹਿਜੈ
ਕੋਟ ਇੰਦਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ
ਤ੍ਰਿਭਵਨ ਮਤੀਪ ਸੁਰ ਨਰ ਅਸੁਰ ਨੇਤ ਨੇਤ ਬਨਤ੍ਰਿਣ ਕਹਤ
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤ।

ਐਸੇ ਰੂਪ ਵਾਲੀ ਹੋਂਦ ਨੂੰ ਅਸੀਂ ਕਿਸੇ ਤਰਾਂ ਬੁਝ ਜਾਂ ਸ਼ਮਝ ਨਹੀਂ ਸਕਦੇ ਕਿਉਂਕਿ ਉਸ ਦਾ ਆਕਾਰ ਹੈ ਹੀ ਨਹੀਂ', ਅਸੀਂ ਕੇਵਲ ਅਨੁਭਵ ਕਰ ਸਕਦੇ ਹਾਂ ਕਿ ਉਹ ਕੋਈ ਐਸੀ ਹੋਂਦ ਹੈ ਜਿਸ ਨੂੰ ਤਿੰਨਾਂ ਭਵਨਾਂ ਆਕਾਸ਼, ਮਾਤ ਅਤੇ ਪਾਤਾਲ ਦਾ ਮਾਲਕ (ਪਾਤਸ਼ਾਹ) ਮੰਨਿਆ ਜਾਂਦਾ ਹੈ ਅਤੇ ਮਨੁਖ ਤਥਾ ਦੇਵ ਲੋਕ ਦੇ ਵਾਸੀ ਵੀ ਬਿਆਨ ਕਰਨ ਦੀ ਕੋਸ਼ਸ਼ ਕਰਨ ਭੀ ਤਾਂ ਉਹ ਉਸ ਬਾਰੇ ਸਭ ਕੁਝ ਕਹਿ ਕਹਾ ਕੇ ਏਨਾ ਹੀ ਕਹਿ ਸਕਦੇ ਹਨ ਕਿ ਉਹ ਕਹਿਣ ਕਹਾਉਣ ਤੋਂ ਬਾਹਰ ਹੈ ਅਥਵਾ ਸਾਡੇ ਪਾਸ ਅਜੇਹਾ ਕੋਈ ਸ਼ਬਦ ਨਹੀਂ ਜਿਸ ਨੂੰ ਬੋਲ ਕੇ ਅਸੀਂ ਕਹਿ ਸਕੀਏ ਕਿ ਉਹ ਏਨਾ ਜਾਂ ਇਹੋ ਜਿਹਾ ਹੈ ਮਾਤ ਲੋਕ, ਆਕਾਸ਼ ਜਾਂ ਪਾਤਾਲ ਅੰਦਰ ਕੋਈ ਐਸੀ ਹੋਂਦ ਨਹੀਂ ਹੈ ਜਿਸ ਨਾਲ ਉਸ ਦੀ ਤੁਲਨਾ ਦਿਤੀ ਜਾ ਸਕੇ। ਉਹ ਆਪਣੇ ਜੈਸਾ ਆਪ ਹੀ ਹੈ। ਹੋਰ ਕੋਈ ਉਸ ਦੇ ਸਮਾਨ ਜਾਂ ਉਸ ਜੇਹਾ ਤਥਾ ਉਸ ਦੇ ਬਰਾਬਰ ਦਾ ਨਹੀਂ ਐਸਾ ਕੋਈ ਅੱਖਰ ਨਹੀਂ ਜਿਸ ਰਾਹੀਂ ਅਸੀਂ ਉਸ

ਦਾ ਵਰਨਣ ਕਰ ਸਕੀਏ। ਅਸੀਂ ਕਿਸੇ ਦਾ ਨਾਮ ਜਾ ਉਸ ਦੀ ਉਪਮਾ ਤਾਂ ਅੱਖਰਾਂ ਦੁਆਰਾ ਹੀ ਕਰ ਸਕਦੇ ਹਾਂ ਪਰ ਸਾਡੇ ਪਾਸ ਅਜੇਹਾ ਕੋਈ ਅੱਖਰ ਨਹੀਂ ਜਿਸ ਦੁਆਰਾ ਅਸੀਂ ਉਸ ਨੂੰ ਬਿਆਨ ਕਰ ਸਕੀਏ ਉਹ ਅੱਖਰਾਂ ਤੋਂ ਬਾਹਰ ਹੈ।

ਅਖਰੀ ਨਾਮੁ ਅਖਰੀ ਸਾਲਾਹ
ਅਖਰੀ ਗਿਆਨੁ ਗੀਤ ਗੁਣ ਗਾਹ
ਅਖਰੀ ਲਿਖਣੁ ਬੋਲਣੁ ਬਾਣਿ
ਅਖਰਾ ਸਿਰਿ ਸੰਜੋਗੁ ਵਖਾਣਿ
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ

ਜੇਕਰ ਅਸੀਂ ਬੋਲ ਜਾਂ ਲਿਖ ਕੇ ਉਸ ਬਾਰੇ ਕੁਝ ਕਹਿਣ ਦਾ ਚਾਰਾ ਭੀ ਕਰੀਏ ਤਾਂ ਅਸੀਂ ਉਸ ਬਾਰੇ ਏਨਾ ਕੁਝ ਹੀ ਕਹਿ ਸਕਾਂਗੇ ਜਿੰਨਾ ਇਕ ਬਾਦਸ਼ਾਹ ਨੂੰ ਮੀਆਂ ਕਹਿ ਦੇਈਏ। ਬਾਦਸ਼ਾਹ ਨੂੰ ਮੀਆਂ ਜੀ ਕਹਿਣ ਨਾਲ ਉਸ ਦੀ ਵਡਿਆਈ ਨਹੀਂ ਹੁੰਦੀ, ਸਗੋਂ ਇਉਂ ਕਹਿਣਾ ਤਾਂ ਉਸ ਦੀ ਹਤਕ ਹੈ।

'ਤੂ ਸੁਲਤਾਨੁ ਕਹਾ ਹਉ ਮੀਆਂ ਤੇਰੀ ਕਵਨ ਵਡਾਈ'

ਉਹ ਤਾਂ ਸਾਰਿਆਂ ਦੇ ਸਿਰ ਦੇ ਲੇਖ ਲਿਖਣ ਵਾਲਾ ਹੈ, ਉਸ ਦੇ ਉਪਰ ਲੇਖ ਲਿਖਣ ਜਾਂ ਹੁਕਮ ਚਾੜ੍ਹਨ ਵਾਲਾ ਹੋਰ ਕੋਈ ਨਹੀਂ,

ਕੋਈ ਹੋਰ ਅਜੇਹਾ ਸਮਰੱਥ ਨਹੀਂ ਜੋ ਉਸ ਦੇ ਸਿਰ ਲੇਖ ਲਿਖ ਸਕਦਾ ਹੋਵੇ। ਬਲਕਿ ਉਹ ਤਾਂ ਸਾਰੇ ਜੀਵਾਂ

ਜੰਤਾ ਤੇ ਮਨੁਖ ਮਾਤਰ ਦੇ ਸਿਰ ਲੇਖ ਲਿਖਣ ਵਾਲਾ ਹੈ। ਜਿਵੇਂ ਜਿਵੇਂ ਉਸ ਦਾ ਹੁਕਮ ਹੁੰਦਾ ਹੈ ਤਿਵੇਂ ਤਿਵੇਂ ਆਪੇ ਆਪ ਹਰ ਕਿਸੇ ਦੇ ਲੇਖ ਲਿਖੇ ਜਾਂਦੇ ਹਨ ;

'ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ
ਜਿਵ ਫੁਰਮਾਏ ਤਿਵ ਤਿਵ ਪਾਹਿ'

ਜੋ ਕੁਝ ਭੀ ਹੋਇਆ ਹੈ ਜਾਂ ਹੋਵੇਗਾ ਉਸੇ ਦਾ ਕੀਤਾ ਹੁੰਦਾ ਤੇ ਹੋਵੇਗਾ। ਇਹ ਸਾਰਾ ਉਸੇ ਦਾ ਕੀਤਾ ਪਸਾਰਾ ਹੈ ਅਤੇ ਉਸ ਦੇ ਹੁਕਮ ਅੰਦਰ ਚਲਦਾ ਹੈ।

'ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ......
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ'

ਬਲਕਿ ਹਰ ਜੀਵ ਮਾਤਰ ਦੇ ਸਿਰ ਲੇਖ ਲਿਖਣ ਵਾਲਾ ਉਹੋ ਹੀ ਹੈ। ਉਸ ਦੀ ਇਕ ਆਵਾਜ਼ ਨਾਲ ਸਭ ਕੁਝ ਹੋਇਆ ਹੈ ਅਤੇ ਜੋ ਕੁਛ ਕਿਸੇ ਨੂੰ ਮਿਲਿਆ ਹੋਇਆ ਹੈ, ਉਸ ਦੇ ਹੁਕਮ ਦੁਆਰਾ ਹੈ :

ਹੁਕਮੀ ਹੁਕਮੁ ਚਲਾਏ ਰਾਹੁ—

ਉਹ ਹੀ ਇਕੋ ਇਕ ਹੁਕਮ ਕਰਨ ਵਾਲਾ ਹੈ ਤੇ ਸਾਰਾ ਕੁਛ ਉਸਦੇ ਅਨੁਸਾਰ ਹੁੰਦਾ ਹੈ। ਹੁਕਮ ਕਿਸ ਨੂੰ ਕਿਹਾ ਜਾਂਦਾ ਅਥਵਾ ਹੁਕਮ ਦਾ ਕੀ ਅਰਥ ਹੈ ਪਹਿਲੋਂ ਅਸੀਂ ਇਹ ਸਮਝਣ ਦੀ ਕੋਸ਼ਸ਼ ਕਰਦੇ ਹਾਂ

ਅਤ ਸੰਖੇਪ ਸ਼ਬਦਾਂ ਵਿਚ ਅਸੀਂ ਏਨਾ ਹੀ ਕਹਿ ਸਕਦੇ ਹਾਂ ਕਿ ਜੋ ਕੁਝ ਵਰਤ ਰਿਹਾ ਹੈ ਜਾਂ ਹੁਣ ਤੋਂ

ਪਹਿਲੇ ਕਦੀ ਵਰਤਿਆ ਸੀ ਜਾਂ ਅਗੋਂ ਵਰਤਗਾ, ਅਥਵਾਂ ਭੂਤ ਵਰਤਮਾਨ ਜਾ ਭਵਿਖਤ (past, present. ਜਾਂ future) ਵਿਚ ਵਰਤਿਆ ਜਾ ਵਰਤੇਗਾ, ਸਭ ਹੁਕਮ ਹੈ।

'ਸਭ ਕਿਛੁ ਹੁਕਮੈ ਆਂਵਦਾ ਸਭ ਕਿਛੁ ਹੁਕਮੈ ਜਾਇ' ਕੇਵਲ ਇਕੋ ਇਕ ਸ਼ਬਦ ਜੋ ਇਸ ਸਾਰੇ ਕੁਛ ਲਈ ਵਰਤਿਆ ਜਾ ਸਕਦਾ ਹੈ ਉਹ ਹੈ 'ਹੁਕਮ'। ਹੁਕਮ ਤੋਂ ਬਾਹਰ ਕੁਛ ਭੀ ਨਹੀਂ, ਨ ਸੀ ਤੇ ਨਾ ਕਦੀ ਹੋਵੇਗਾ। ਇਸ ਦੇ ਲਈ ਗੁਰੂ ਬਾਣੀ ਅੰਦਰ ਅਗਰ ਇਸ ਖਿਆਲ ਨੂੰ ਪ੍ਰਗਟਾਇਆ ਗਿਆ ਹੈ ਤਾਂ ਉਹ।

'ਜੋ ਕਿਛੁ ਅਹੈ ਸਭ ਤੇਰੀ ਰਜਾਇ'

ਦੁਆਰਾ ਕੀਤਾ ਗਿਆ ਹੈ 'ਰਜਾਇ' ਵਾਸਤੇ ਅਤਿ ਸੌਖੇ ਸਮਝ ਆ ਸਕਣ ਵਾਲਾ ਪੰਜਾਬੀ ਦਾ ਸ਼ਬਦ 'ਮਰਜ਼ੀ' ਹੈ ਅਥਵਾ ਜੋ ਕੁਝ ਵਰਤਦਾ ਹੈ ਇਹ ਨਿਰੰਕਾਰ ਵਾਹਿਗੁਰੂ ਦੀ ਮਰਜ਼ੀ ਅਨੁਸਾਰ ਹੁੰਦਾ ਹੈ ਜੋ ਗੱਲ ਕਰਨੀ ਵਾਹਿਗੁਰੂ ਨੂੰ ਭਾਉਂਦੀ ਜ਼ਾਂ ਚਗੀ ਲਗਦੀ ਹੈ ਓਹੋ ਉਸ ਦੀ ਰਜ਼ਾ ਕਹੀ ਜਾਂਦੀ ਹੈ। ਸੋ ਅਸੀਂ ਇਉਂ ਭੀ ਕਹਿ ਸਕਦੇ ਹਾਂ ਕਿ ਵਾਹਿਗੁਰੁ ਓਹੋ ਕੁਝ ਕਰਦਾ ਹੈ, ਜੋ ਉਸ ਨੂੰ ਚੰਗਾ ਲਗਦਾ ਹੈ। ਜੇ ਅਸੀਂ ਚਾਹੁੰਦੇ ਹਾਂ ਕਿ ਉਹ ਸਾਡੇ ਤੇ ਖੁਸ਼ ਹੋਵੇ ਤਾ ਸਾਨੂੰ ਓਹੋ ਗੱਲ ਕਰਨੀ ਚਾਹੀਦੀ ਹੈ ਜੋ ਵਾਹਿਗੁਰੂ ਨੂੰ ਚੰਗੀ ਲਗਦੀ ਹੋਵੇ। ਜੇ ਅਸੀਂ ਉਸ ਦੀ ਕੀਤੀ ਨੂੰ ਚੰਗਾ ਨ ਸਮਝੀਏ ਅਥਵਾ ਉਸ ਦੇ ਐਸਾ ਕਰਨ ਦਾ ਰੋਸ ਮੰਨਾਂਗੇ ਤਾਂ ਵਾਹਿਗੁਰੂ ਸਾਡੇ ਤੇ ਖੁਸ਼ ਨਹੀਂ ਹੋਵੇਗਾ ਜਿਸ ਦਾ ਨਤੀਜਾ ਸਾਡੇ ਲਈ ਚੰਗਾ ਨਹੀਂ ਹੋਵੇਗਾ। ਇਸੇ ਲਈ

ਗੁਰਬਾਣੀ ਅੰਦਰ ਵਾਰ ਵਾਰ ਇਹ ਗੱਲ ਮੁੜ ਮੁੜ ਕਹੀ ਹੈ

ਜੋ ਤੁਧ ਭਾਵੈ ਸਾਈ ਭਲੀ ਕਾਰ'

ਉਸ ਦੀ ਸਮਰਥਾ ਦਾ ਜ਼ਿਕਰ ਇਉਂ ਕਹਿ ਕੇ ਵੀ ਕੀਤਾ ਹੈ ।

'ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ ਨ ਕਰਣਾ ਜਾਈ'

ਉਸ ਦੇ ਕੀਤੇ ਉਪਰ ਕਿਸੇ ਦੂਜੇ ਦਾ ਹੁਕਮ ਨਹੀਂ ਚਲਦਾ ਉਸ ਬਾਰੇ ਕਿਹਾ ਹੈ ;

'ਸੋ ਪਾਤਿਸਾਹੁ ਸਾਹਾ ਪਾਤਸਾਹਿਬੁ'

ਉਸ ਦੀ ਹਜ਼ੂਰੀ ਵਿਚ ਮਨੁਖ ਦਾ ਏਨਾ ਹੀ ਕੰਮ ਹੈ ਕਿ ਉਸ ਦੀ ਰਜ਼ਾ ਨੂੰ ਸਿਰ ਮੱਥੇ ਤੇ ਮੰਨੇ ;

'ਨਾਨਕ ਰਹਿਣੁ ਰਜਾਈ'

ਅਰਥਾਤ ਮਨੁਖ ਉਸ ਦੀ ਰਜ਼ਾ ਨੂੰ ਬਗੈਰ ਕਿਸੇ ਹੀਲ ਹੁੱਜਤ ਦੇ ਮੰਨੇ । ਉਸ ਦੇ ਮੰਨਣ ਵਿਚ ਉਸ ਨੂੰ ਕਦੀ ਸਕ ਸੁਬਹ ਜਾਂ ਸੰਸਾਂ ਭੀ ਨਾ ਹੋਵੇ । ਮਨੁਖ ਨੂੰ ਇਹ ਯਕੀਨ ਹੋਣਾ ਚਾਹੀਦਾ ਹੈ ਕਿ ਜੋ ਹੋਇਆ ਜਾਂ ਵਰਤਿਆ ਹੈ ਇਹ ਵਾਹਿਗੁਰੂ ਦਾ ਕੀਤਾ ਹੋਇਆ ਹੈ ਐਸਾ ਹੋਣਾ ਵਾਹਿਗੁਰੂ ਦੀ ਮਰਜ਼ੀ ਅਨੁਸਾਰ ਸੀ ਤੇ ਉਸ ਨੇ ਹੀ ਇਉਂ ਕੀਤਾ ਕਰਾਇਆ ਹੈ ਇਸ ਲਈ ਸਾਨੂੰ ਇਸ ਉਤੇ ਕਦੀ ਰੋਸ ਜਾ ਗਿਲਾ ਨਹੀਂ ਹੋਣਾ ਚਾਹੀਦਾ, ਬਲਕਿ ਵਾਹਿਗੁਰੂ ਵਲੋਂ ਹੋਇਆ ਜਾਂ ਵਾਪਰਿਆ ਜਾਣ ਕੇ ਇਸ ਨੂੰ ਖੁਸ਼ੀ ਖੁਸ਼ੀ ਪ੍ਰਵਾਨ ਕਰਨਾ ਚਾਹੀਦਾ ਹੈ ਕਿਉਂਕਿ ਇਉਂ ਕਰਕੇ ਹੀ ਅਸੀਂ ਵਾਹਿਗੁਰੂ

ਨੂੰ ਚੰਗੇ ਲਗਾਂਗੇ । ਜੇਕਰ ਅਸੀਂ ਇਸ ਦਾ ਗਿਲਾ ਕਰਾਂਗੇ ਜਾਂ ਰੋਸਾ ਮੰਨਾਂਗੇ ਤਦ ਵੀ ਅਸੀਂ ਕੁਝ ਸੁਆਰ ਤਾਂ ਸਕਦੇ ਨਹੀਂ । ਸਾਡਾ ਰਤਾ ਪਾਸਾ ਕੀਤਾ ਗਿਲਾ ਜਾ ਰੋਸਾ ਵੀ ਵਾਹਿਗੁਰੂ ਨੂੰ ਪੰਸਦ ਨਹੀਂ ਹੋਵੇਗਾ ਸਗੋ ਐਸਾ ਕਰਨਾ ਸਾਨੂੰ ਵ ਹਿਗੁਰੂ ਦੀ ਨਜ਼ਰ ਵਿਚ ਹਉਲਾ ਕਰੇਗਾ । ਇਸ ਲਈ ਸਾਨੂੰ ਤਾਂ ਵਾਹਿਗੁਰੂ ਬਾਰੇ ਇਹੋ ਕੁਝ ਹੀ ਕਹਿਣਾ ਬਣਦਾ ਹੈ ।

'ਜੋ ਤੂੰ ਕਰਹਿ ਕਰਾਵਹਿ ਸੁਆਮੀ ਸਾ ਮਸਲਤ ਪਰਵਾਣ

ਪਰ ਦੁਨੀਆਂ ਵਿਚ ਐਸਾ ਹੁੰਦਾ ਨਹੀਂ । ਹਰ ਮਨੁਖ ਚ ਹੁੰਦਾ ਹੰਦਾ ਹੈ ਕਿ ਓਹੋ ਕੁਝ ਹੋਵੇ ਜੋ ਉਸ ਨੂੰ ਚੰਗਾ ਲਗਦਾ ਹੈ ਮਨੁਖ ਨੂੰ ਇਹ ਪਤਾ ਵੀ ਨਹੀਂ ਹੁੰਦਾ ਕਿ ਜਿਸ ਗੱਲ ਨੂੰ ਉਹ ਚਗਾ ਸਮਝਦਾ ਹੈ ਉਹ ਚੰਗੀ ਹੈ ਵੀ ਜਾਂ ਨਹੀ । ਇਸ ਗੱਲ ਦਾ ਕੇਵਲ ਵਾਹਿਗੁਰੂ ਜਾਣਕਾਰ ਹੈ ਕਿ ਜਿਸ ਨੂੰ ਅਸੀਂ ਚੰਗਾ ਸਮਝਦੇ ਹਾਂ ਉਹ ਸਾਡੇ ਲਈ ਚੰਗਾ ਹੈ ਜਾਂ ਨਹੀਂ :

ਕਿਸੇ ਗੱਲ ਨੂੰ ਜਾਂਚ ਲੈਣ ਦਾ ਨਜ਼ਰੀਆ–ਕਿ ਉਹ

ਸਾਡੇ ਲਈ ਚੰਗਾ ਹੈ ਜਾਂ ਨਹੀਂ ਸਾਡਾ ਆਪਣਾ ਹੀ ਹੁੰਦਾ ਹੈ ਸ਼ਾਇਦ ਉਹ ਚੰਗਾਂ ਨਾ ਹੋਵੇ ਇਸ ਲਈ ਹਰ ਗੱਲ ਨੂੰ ਆਪਣੇ ਨਜ਼ਰਏ ਨਾਲ ਜਾਂਚ ਕੇ ਕੋਈ ਫੈਸਲਾ ਦੇਣਾ ਠੀਕ ਨਹੀਂ ਹੁੰਦਾ ਠੀਕ ਉਹ ਹੈ ਜੋ ਵਾਹਗੁਰੂ ਦੀ ਨਜ਼ਰ ਵਿਚ ਠੀਕ ਹੈ ਇਸ ਲਈ ਇਸ ਗੱਲ ਦਾ ਭਰੋਸਾ ਵਾਹਿਗੁਰੂ ਉਪਰ ਛਡਦੇ ਹੋਏ ਓਹੋ ਕੁਝ ਕਰਨਾ ਚ ਹੀਦਾ ਹੈ । ਜੋ ਸਾਡੀ ਅੰਤਰ ਆਤਮਾ ਨੂੰ ਠੀਕ ਲਗੇ । ਹਰ ਆਤਮਾ ਅੰਦਰ

ਵਾਹਿਗੁਰੂ ਵਸਦਾ ਹੈ ਸਾਨੂੰ ਉਸ ਤੇ ਭਰੋਸਾ ਰਖਦੇ ਹੋਏ ਵਾਹਿਗੁਚੂ ਦੇ ਹਜ਼ੂਰ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ ਸਾਨੂੰ ਸਿਧੇ ਰਾਹ ਪਾਏ। ਜੇ ਸਾਡੀ ਅਰਦਾਸ ਸਚੇ ਦਿਲੋਂ ਨਿਕਲੀ ਹੈ ਤਾਂ ਉਹ ਜ਼ਰੂਰ ਠੀਕ ਹੋਵੇਗੀ ਸਾਨੂੰ ਉਸ ਅਨੁਸਾਰ ਚਲਣਾ ਚਾਹੀਦਾ ਹੈ।

'ਮਨ ਹਰਿ ਜੀ ਤੇਰੇ ਨਾਲਿ ਹੈ'

ਇਕ ਅਤਿ ਮਹੱਤਵਪੂਰਨ ਵਿਸ਼ਵਾਸ ਹੈ। ਜਿਸ ਮਨੁਖ ਨੂੰ ਇਹ ਯਕੀਨ ਹੋ ਜਾਵੇ ਓਹ ਅਤਿਅੰਤ ਬਿਖੜੇ ਹਾਲਾਤ ਅੰਦਰ ਵੀ ਇਕੱਲ ਮਹਿਸੂਸ ਨਹੀਂ ਕਰੇਗਾ। ਇਕੱਲ ਆਮ ਤੌਰ ਹੀ ਮਨੁਖ ਨੂੰ ਵਢ ਵਢ ਖਾਂਦੀ ਹੈ ਅਤੇ ਉਹ ਹਮੇਸ਼ਾਂ ਕੋਈ ਸਾਥ ਭਾਲਦਾ ਹੈ ਜੋ ਹਰ ਦੁਖ ਤਥਾ ਬਿਪਤਾ ਪੈਣ ਤੇ ਉਸ ਨੂੰ ਸਹਾਰਾ ਦੇਵੇ।

ਵਾਹਿਗੁਰੂ ਜਿਸ ਦਾ ਪੰਜ ਭੂਤਕ ਆਕਾਰ ਕੋਈ ਨਹੀਂ ਪ੍ਰੰਤੂ ਜੋ ਹਰ ਜਗ੍ਹਾ ਮੌਜੂਦ ਰਹਿੰਦਾ ਹੈ। ਅਤੇ ਜਿਥੇ ਭੀ ਅਸੀਂ ਹੋਈਏ ਸਾਡੇ ਨਾਲ ਹੁੰਦਾ ਹੈ ਐਸੇ ਨਿਰ ਆਕਾਰ ਵਾਹਿਗੁਰੂ ਦੀ ਹੋਂਦ ਤੇ ਜੇ ਸਾਡਾ ਪਕਾਂ ਯਕੀਨ ਹੋ ਜਾਵੇ ਤਾਂ ਫਿਰ ਕਿਸੇ ਦਾ ਡਰ ਕਿਉਂ ਹੋਵੇਗਾ।

ਸੋ ਸਵਾਲ ਤਾਂ ਇਹ ਯਕੀਨ ਹੋਣ ਦਾ ਹੈ ਕਿ ਕੋਈ ਐਸੀ ਹਸਤੀ ਹੈ ਜੋ ਹਰ ਹਮੇਸ਼ ਹਰ ਜਗ੍ਹਾ ਜਿਥੇ ਭੀ ਅਸੀਂ ਹੋਈਏ ਸਾਡੇ ਨਾਲ ਰਹਿੰਦੀ ਹੈ ਅਤੇ ਅਸੀਂ ਇਕੱਲੇ ਕਦੀ ਵੀ ਨਹੀਂ ਹੁੰਦੇ।

'ਅਨਦ ਰੂਪੁ ਰਵਿਓ ਸਭ ਮਧੇ
ਜਤ ਕਤ ਪੇਖਉ ਜਾਈ' 673

ਇਸ ਤੋਂ ਭੀ ਜ਼ਿਆਦਾ ਭਾਵ ਪੂਰਤ ਅਤੇ ਮਨੁਖ ਨੂੰ ਹੋਰ ਵਧੇਰਾ ਖੁਸ਼ ਅਤੇ ਇਸ ਦਾ ਦਿਲ ਬਨ੍ਹਾਉਣ ਵਾਲੀ ਗੱਲ ਉਸ ਦਾ 'ਅਨਦ ਰੂਪ' ਹਣਾ ਅਖਵਾ ਖੁਸ਼ੀਆਂ ਤੇ ਚਾਵਾਂ ਮਲਹਾਰਾਂ ਦਾ ਮਜੱਸਮ (embodiment ) ਹੋਣਾ ਹੈ।

ਉਹ ਐਸੀ ਹਸਤੀ ਹੈ ਜਿਸ ਦਾ ਸਰੂਪ ਅਨੰਦ ਹੀ ਅਨੰਦ ਹੈ ਅਥਵਾ ਸ਼ੋਕ ਨਿਰਾਸਤਾ ਅਤੇ ਮਨੁੱਖ ਨੂੰ ਢਹਿੰਦੀ ਕਲਾ ਅੰਦਰ ਲੈ ਜਾਣ ਵਾਲੀ ਕੋਈ ਗੱਲ ਉਸ ਵਿਚ ਹੈ ਹੀ ਨਹੀਂ ਉਸ ਦਾ ਸਰੂਪ ਸਦੀਵੀ ਅਨੰਦ ਹੈ ਜਿਸ ਲਈ ਸਾਨੂੰ ਇਸ ਨਿਸ਼ਚ ਨਾਲ ਉਸ ਨੂੰ ਚਤੇ ਕਰਣਾ ਚਾਹੀਦਾ ਹੈ ਕਿ ਉਸ ਦਾ ਧਿਆਨ ਧਰਨ ਨਾਲ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ ਉਹ ਹੈ ਹੀ ਅਨੰਦ ਸਰੂਪ—ਉਸ ਵਿਚ ਦਿਲ ਢਾਉਣ ਵਾਲੀ ਗੱਲ ਹੀ ਕੋਈ ਨਹੀਂ। ਉਹ ਨਿਰਾ ਅਨੰਦ ਅਤੇ ਖੇੜਾ ਹੀ ਖੇੜਾ ਹੈ. ਉਸ ਦੀ ਸੰਗਤ ਤਥਾ ਉਸ ਦਾ ਧਿਆਨ ਹੀ ਖੁਸ਼ੀਆਂ ਬਖਸ਼ਨ ਵਾਲਾ ਹੈ.

ਸੋ ਐਸਾ ਅਨੰਦ ਰੂਪ' ਜਿਤਨਾ ਜ਼ਿਆਦਾ ਧਿਆਨ ਵਿਚ ਆਵੇਗਾ ਅਸੀਂ ਉਤਨਾ ਹੀ ਜ਼ਿਆਦਾ ਅਨੰਦ ਮਾਣਾਂਗੇ ਲੋੜ ਤਾਂ ਕੇਵਲ ਉਸ 'ਅਨੰਦ ਰੂਪ ਨੂੰ ਧਿਆਨ ਵਿਚ ਲਿਅਉਣ ਦੀ ਹੈ ਨਾਲ ਹੀ ਸਾਡੇ ਅੰਦਰ ਇਹ ਨਿਸ਼ਚਾ ਹੋਵੇ ਕਿ ਜਿਤਨਾ ਧਿਆਨ ਅਸੀਂ ਉਸ ਦਾ ਧਰਾਂਗੇ ਉਸ ਦੀ ਉਤਨੀ ਜ਼ਿਆਦਾ ਖੁਸ਼ੀ ਸਾਨੂੰ ਹੋਵੇਗੀ। ਕਿਉਂਕਿ ਉਹ ਅਨੰਦ ਦਾ ਸਰੂਪ (ਮੁਜੱਸਮ=embodiment) ਹੈ।

ਓਹ ਖੁਸ਼ੀ ਹੀ ਖੁਸ਼ੀ ਹੈ ਸ਼ੋਕ ਲਈ ਓਥੇ ਕੋਈ ਥਾਂ ਨਹੀਂ।

ਗੁਰਬਾਣੀ ਦਾ ਉਕਤ ਫੁਰਮਾਨ

'ਅਨਦ ਰੂਪੁ ਰਵਿਓ ਸਭ ਮਧੇ'

ਸਾਨੂੰ ਦੋ ਗੱਲਾ ਨਿਸ਼ਚੇ ਕਰਾਉਂਦਾ ਹੈ ਪਹਿਲੀ ਇਹ ਕਿ ਉਹ ਅਪਣੀ ਜ਼ਾਤ ਵਿਚ ਅਨੰਦ ਦਾ ਮਜੱਸਮਾ ਸਰੂਪ = embodiment ਜਾਂ ਵਜੂਦ ਹੈ ਉਥੇ ਸੋਗ ਅਥਵਾ ਢਹਿੰਦੀ ਕਲਾ ਵਾਲੀ ਕੋਈ ਗੱਲ ਹੀ ਨਹੀਂ। ਦੂਜੀ ਇਹ ਕਿ ਐਸੇ ਸਰੂਪ ਵਾਲੀ ਹੋਂਦ ਸਭ ਥਾਈਂ ਰਮੀ ਹੋਈ ਹੈ। ਇਹ ਦੋਵੇਂ ਗੱਲਾਂ ਅਥਵਾ ਉਸ ਦਾ ਅਨੰਦ ਸਰੂਪ ਹੋਣਾ ਅਤੇ ਉਸ ਦਾ ਹਰ ਜਗ੍ਹਾ ਮੌਜੂਦ ਹੋਣਾ ਨਿਸ਼ਚੇ ਕਰਾਉਂਦੀਆਂ ਹਨ ਕਿ ਸਿਰਜਣਹਾਰ ਨੇ ਜੋ ਸਾਜਿਆ ਹੈ ਅਪਣੇ ਅਸਲੇ ਵਿਚ ਅਤਿ ਅਨੰਦਮਈ ਅਥਵਾ ਸੁਖ ਹੀ ਸੁਖ ਤੇ ਖੁਸ਼ੀ ਭਰਪੂਰ ਰਚਨਾ ਰਚੀ ਹੈ ਇਸ ਵਿਚ ਸੋਗ ਵਿਯੋਗ ਦੀ ਰਤੀ ਮਾਤਰਾ ਭੀ ਕੋਈ ਥਾਉਂ ਨਹੀਂ। ਪਰ ਸਾਡੇ ਵੇਖਣ ਵਿਚ ਐਸਾ ਨਹੀਂ ਆਉਂਦਾ ਸਗੋਂ ਸਾਨੂੰ 'ਜਲਤੀ ਸਭ ਪ੍ਰਿਥਵੀ ਦਿਸ ਆਈ' ਪਰਤੀਤ ਹੁੰਦੀ ਹੈ, ਗੁਰਬਾਣੀ ਅੰਦਰ ਭੀ ਫੁਰਮਾਨ ਹੈ ;

'ਨਾਨਕ ਦੁਖੀਆ ਸਭ ਸੰਸਾਰ'

ਇਸ ਵਿਚ ਕੀ ਭੇਦ ਹੈ ? ਇਸ ਅਤਿ ਅਨੰਦਮਈ ਅਤੇ ਖੁਸ਼ੀਆਂ ਭਰਪੂਰ ਰਚਨਾ ਨੂੰ ਇਹ ਕਲੰਕ ਕਹੋਂ ਲਗ ਗਿਆ ਕਿ ਇਸ ਦਾ 'ਅਨਦ ਰੂਪੁ' ਦੁਖ ਰੂਪ ਹੋ ਗਿਆ। ਇਸ ਦਾ ਕਾਰਨ ਗੁਰਬਾਣੀ ਇਕ ਤੁਕ ਅੰਦਰ ਇਉ ਦਸਦੀ ਹੈ।

'ਡਿਠਾ ਸਭੁ ਸੰਸਾਰ ਸੁਖੁ ਨਾ ਨਾਮੁ ਬਿਨ'

ਜਿਸ ਨੂੰ ਮਨੁਖ ਨੇ ਸੁਖ ਜਾਤਾ ਸੀ ਉਹ ਇਸ ਦੇ ਲਈ ਦੁਖ

ਬਣ ਗਿਆ ਅਤੇ ਇਸ ਨੂੰ ਸਪਸ਼ਟ ਹੋਇਆ ਕਿ ਜਿਸ ਨੂੰ ਇਹ ਸੁਖ ਜਾਣ ਕੇ ਚੰਬੜਦਾ ਸੀ ਓਹੋ ਵਾਸਤਵ ਵਿਚ ਇਸ ਨੂੰ ਦੁਖੀ ਤੇ ਰੋਗੀ ਕਰਨ ਦਾ ਕਾਰਨ ਬਣੇ ;

'ਦੁਖੁ ਦਾਰੂ ਸੁਖੁ ਰੋਗ ਭਇਆ'

ਜੋ ਚੀਜ਼ਾਂ ਇਸ ਨੂੰ ਖੰਡ ਵਾਂਗ ਮਿਠੀਆਂ ਤੇ ਸੁਆਦੀ ਲਗਦੀਆਂ ਸਨ ਪਰ ਜਿਨਾ ਦੇ ਸੁਆਦ ਵਿਚ ਇਹ ਕਮਲਾ ਹੋਇਆ ਫਿਰਦਾ ਸੀ ਉਨ੍ਹਾ ਨੇ ਇਸ ਨੂੰ ਰੋਗੀ ਤੇ ਦੁਖੀ ਕਰ ਦਿਤਾ। ਦੁਨੀਆਂ ਦੇ ਵਿਸ਼ੇ ਭੋਗ ਜੋ ਅਤਿ ਸੁਆਦਿਸ਼ਟ ਲਗਦੇ ਸਨ ਅਤੇ ਜਿਨ੍ਹਾ ਦੀ ਖਾਤਰ ਇਹ ਥਾਂ ਥਾਂ ਭਟਕਦਾ ਸੀ, ਉਨ੍ਹਾਂ ਦੀ ਅਸਲੀਅਤ ਨੰਗੀ ਹੋ ਗਈ ਜਿਸ ਦਾ ਹੁਣ ਇਸ ਨੂੰ ਪਛਤਾਵਾ ਹੋਣ ਲਗ ਗਿਆ। ਉਦਾਹਰਨ ਮਾਤਰ ਅਸੀਂ ਉਨ੍ਹਾਂ ਅਮਲੀਆ ਦੀ ਦਸ਼ਾ ਵਲ ਪਾਠਕ ਦਾ ਧਿਆਨ ਦਿਵਾਉਂਦੇ ਹਾਂ ਬਾਣੀ ਅੰਦਰ ਫੁਰਮਾਨ ਹੈ :

'ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ'

ਅਰਥਾਤ ਜਿਸ ਤਰਾਂ ਮਛਲੀ ਦਾ ਜੀਵਨ ਪਾਣੀ ਦੇ ਸਿਰ ਤੇ ਹੈ ਇਉਂ ਸਰਾਬ, ਭੰਗ, ਅਫੀਮ ਤੰਬਾਕੂ ਆਦਕ ਦੇ ਅਮਲੀ ਦੀ ਦਸ਼ਾ ਮਛੀ ਦੀ ਨਿਆਈ ਹੈ ਜਿਸ ਤਰਾਂ ਪਾਣੀ ਬਗੈਰ ਮਛੀ ਜੀਉਂਦੀ ਨਹੀਂ ਰਹਿੰਦੀ ਇਉਂ ਅਮਲੀ ਨੂੰ ਅਗਰ ਉਸਦੇ ਅਮਲ ਵਾਲਾ ਪਦਾਰਥ ਨਾ ਮਿਲੇ ਤਾਂ ਉਹ ਅਲ ਪਲ ਵਿਚ ਮਰਣ ਕਿਨਾਰੇ ਹੋ ਜਾਂਦਾ ਹੈ। ਪਦਾਰਥ ਦੇ ਅਮਲ ਵਾਂਗ ਹੀ ਮੋਹ ਮਾਇਆ ਅਤੇ ਵਡਿਆਈ ਦੀ ਮਦਹੋਸ਼ੀ ਮਨੁਖ ਨੂੰ ਅੰਨ੍ਹਾ ਕਰ ਦੇਂਦੀ ਹੈ ਜਿਸ ਮਦਹੋਸ਼ੀ ਵਿਚ ਮਨੁਖ ਆਪਣੀਆਂ ਇਖਲਾਖੀ ਜਿੰਮੇਵਾਰੀਆਂ ਵਲੋਂ ਅੰਨ੍ਹਾ ਹੋ ਜਾਂਦਾ ਹੈ ਅਤੇ ਅਜੇਹੀਆਂ ਗੱਲਾਂ ਕਰ ਬੈਠਦਾ ਹੈ ਜੋ

ਮਨੁਖ ਹੋਣ ਦੇ ਨਾਤੇ ਉਹ ਸੋਚ ਭੀ ਨਹੀ ਸਕਦਾ ।

ਪ੍ਰੰਤੂ ਇਸ ਦਾ ਭਾਵ ਇਹ ਨਹੀਂ ਕਿ ਜੋ ਚੀਜ਼ਾਂ ਜ਼ਿੰਦਗੀ ਦਾ ਆਧਾਰ ਹਨ , ਜਿਸ ਤਰਾ ਨਿਤਾਪ੍ਰਤ ਦੋ ਵਕਤ ਖਾਂਧੇ ਜਾਂਦੇ ਖਾਣੇ ਰੋਟੀ ਚਾਵਲ ਦੁਧ ਦਹੀਂ ਪਾਣੀ ਜੋ ਸਾਨੂੰ ਜੀਉਂਦੇ ਰਖਣ ਲਈ ਜ਼ਰੂਰੀ ਹਨ ਅਥਵਾ ਜ਼ਿੰਦਗੀ ਦਾ ਕਦੀ ਨਾ ਤਿਆਗੇ ਜਾਣ ਵਾਲਾ ਇਕ ਤਰਾ ਦਾ ਅਮਲ ਹਨ ਨੂੰ ਅਸ ਕਿਸੇ ਸੂਰਤ ਵੀ ਤਿਆਗ ਨਹੀਂ ਸਕਦੇ ਅਤੇ ਇਨ੍ਹਾ ਦੀ ਭੁਖ ਹਮੇਸ਼ਾਂ ਬਣੀ ਰਹਿੰਦੀ ਹੈ ਇਸ ਤਰਾਂ ਮਨੁਖ ਨੂੰ ਨਾਮ ਦੀ ਭੁਖ ਲਗੀ ਰਹਿਣੀ ਚਾਹੀਦੀ ਹੈ :

'ਸਾਚੇ ਨਾਮੁ ਕੀ ਲਾਗੈ ਭੂਖ'

ਅਤੇ ਮਨੁਖ ਦਾ ਇਹ ਵਿਸ਼ਵਾਸ ਬਣ ਜਾਵੇ ਕਿ :

'ਆਖਾ ਜੀਵਾ ਵਿਸਰੈ ਮਰ ਜਾਉ'

ਮਨੁਖ ਅੰਦਰ ਨਾਮ ਲਈ ਅਗਰ ਅਜੇਹੀ ਤੜਪ ਪੈਦਾ ਹੋ ਜਾਵੇ ਅਤੇ ਉਸ ਨੂੰ ਨਿਸ਼ਚਾ ਹੋ ਜਾਵੇ ਕਿ :

'ਹਰਿਜੀ ਤੇਰੈ ਨਾਲਿ ਹੈ'

ਫਿਰ ਮਨੁਖ ਨੂੰ ਇਉਂ ਮਹਿਸੂਸ ਹੋਣ ਲਗ ਜਾਵੇਗਾ ਕਿ ਹਰੀ ਪਰਮੇਸ਼ਰ ਹਰ ਹਮੇਸ਼ ਉਸ ਦੇ ਨਾਲ ਹੈ। ਸੋ ਮਨੁਖ ਦਾ ਇਹ ਜਤਨ ਹੋਣਾ ਚਾਹੀਦਾ ਹੈ ਕਿ ਉਸ ਨੂੰ ਹਮੇਸ਼ਾਂ ਮਹਿਸੂਸ ਹੋਵੇ ਕਿ ਵਾਹਿਗੁਰੂ ਸਦ ਸੁਣਦਾ ਸਦ ਵੇਖਦਾ :

'ਕਹੁ ਹਰਿ ਪਹੁ ਕਿਥੈ ਨਸੀਐ'

ਮਨੁਖ ਦੀ ਦਸ਼ਾ ਅਮਲੀ ਜੈਸੀ ਹੋ ਜਾਣੀ ਚਾਹੀਦੀ ਹੈ

ਪਰ ਇਹ ਅਮਲ ਆਪਣੀ ਕਿਸਮ ਦਾ ਹੈ ਇਸ ਬਾਰੇ ਕਿਹਾ ਹੈ।

ਬਿਨ ਨਾਵੈ ਮਰ ਜਾਈਐ ਮੇਰੈ ਠਾਕਰ ਜਿਓ
ਅਮਲੀ ਅਮਲੁ ਲੁਭਾਨ ਸਫਾ (4)

ਵਡਭਾਗੇ ਹਨ ਉਹ ਸਜਣ ਜੋ ਨਾਮ ਦੇ ਅਮਲੀ ਹੋ ਜਾਂਦੇ ਹਨ। ਉਨ੍ਹਾਂ ਨੂੰ ਉਠਦੇ ਬਹਿੰਦੇ ਸੌਂਦੇ ਜਾਗਦੇ ਤੁਰਦੇ ਫਿਰਦੇ ਨਾਮ ਦੀ ਧੁਨ ਇਉਂ ਲਗੀ ਰਹਿੰਦੀ ਅਤੇ ਉਨ੍ਹਾਂ ਦਾ ਹਿਰਦਾ ਤੜਪਦਾ ਹੈ ਜਿਵੇਂ ਤਿਹਾਇਆ ਆਦਮੀ ਪਾਣੀ ਲਈ ਤੜਪਦਾ ਹੈ ਉਸ ਨੂੰ ਪਾਣੀ ਤੋਂ ਬਿਨਾਂ ਕੁਝ ਸੁਝ ਨਹੀਂ ਆਉਂਦਾ ਇਉਂ ਹੀ ਨਾਮ ਦੇ ਅਮਲੀ ਨੂੰ ਨਾਮ ਬਿਨਾਂ ਦੁਨੀਆਂ ਦਾ ਕੋਈ ਪਦਾਰਥ ਚੰਗਾ ਨਹੀਂ ਲਗਦਾ। ਪਰ ਨਾਮ ਕੀ ਹੈ ਅਤੇ ਕਿਵੇਂ ਬੁੰਚਿਆ ਜਾ ਸਕਦਾ ਹੈ ? ਇਸ ਬਾਰੇ ਗੁਰ ਫੁਰਮਾਨ ਹੈ :

'ਨਾਨਕ ਗਾਵੀਐ ਗੁਣੀ ਨਿਧਾਨੁ,
ਗਾਵੀਐ ਸੁਣੀਐ ਮਨਿ ਰਖੀਐ ਭਾਉ'

ਨਾਮ ਨੂੰ 'ਗੁਣੀ ਨਿਧਾਨ' ਅਰਥਾਤ ਗੁਣ ਜਾਂ ਖੂਬੀਆਂ ਤੇ ਚੰਗਿਆਈਆਂ ਦਾ ਭੰਡਾਰ ਕਿਹਾ ਹੈ–ਉਨ੍ਹਾਂ ਗੁਣਾਂ ਦਾ ਧਿਆਨ ਧਰਨਾ ਹੈ। ਅਤੇ ਉਸ ਦੇ ਗੁਣਾਂ ਵਿਚ ਏਨਾ ਧਿਆਨ ਮਗਣ ਹੋਣਾ ਹੈ ਕਿ ਧਿਆਨ ਮਗਣ ਹੋਣ ਦੇ ਸਮੇਂ ਅੰਦਰ ਮਨ ਅੰਦਰ ਹੋਰ ਕੋਈ ਫੁਰਨਾ ਨ ਫੁਰੇ ਕੇਵਲ ਉਸ ਗੁਣੋ ਦੇ ਖ਼ਜ਼ਾਨੇ ਦੇ ਕਿਸੇ ਗੁਣ ਤੇ ਮਨ ਰੀਝਿਆ ਰਹੇ ਅਤੇ ਉਸ ਗੁਣ ਨੂੰ ਚੇਤੇ ਅੰਦਰ ਵਸਾ ਕੇ ਮਨ ਅਤਿਅੰਤ ਖੁਸ਼ੀ ਮਾਣੇ।

ਜੇ ਵਾਹਿਗੁਰੂ ਦੇ ਗੁਣਾਂ ਨੂੰ ਚਿਤਾਰਦਾ ਹੋਇਆ ਮਨ ਰੀਝਿਆ ਨਹੀਂ। ਮਨ ਅੰਦਰ ਚਾਉ ਵਾਲੀ ਦਸ਼ਾ ਪੈਦਾ ਨਹੀਂ ਹੋਈ। ਜਿਸ ਦਸ਼ਾ ਦਾ ਨਿਰਣਾ ਇਉਂ ਦਿਤਾ ਹੈ :

ਮੈਂ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ
ਮੋਹੀ ਪ੍ਰੇਮ ਪਿਰੇ ਪ੍ਰਭਿ ਅਬਨਾਸੀ ਰਾਮ 843

ਤਾਂ ਵਹਿਗੁਰੂ ਅਜੇਹੇ ਮਨ ਤੇ ਕਿਵੇਂ ਰੀਝੇਗਾ ? ਸਵਾਲ ਤਾਂ ਵਾਹਿਗੁਰੂ ਨੂੰ ਰੀਝਾਉਣ ਦਾ ਹੈ ਉਸ ਨੇ ਰੀਝਨਾ ਹੈ ਸਾਡੇ ਪਿਆਰ ਅਨੁਸਾਰ, ਜਿਤਨਾ ਪਿਆਰ ਸਾਡਾ ਉਸ ਲਈ ਹੋਵੇਗਾ ਉਤਨੀ ਖਿਚ ਉਸ ਦੀ ਸਾਡੇ ਲਈ ਹੋਵੇਗੀ। ਜਿਸ ਨੂੰ ਅਸੀਂ ਚਾਹੁੰਦੇ ਹਾਂ ਕਿ ਸਾਡੇ ਨਾਲ ਪਿਆਰ ਕਰੇ। ਪਹਿਲੋਂ ਅਸੀਂ ਉਸ ਨਾਲ ਪਿਆਰ ਕਰੀਏ–ਸਾਡਾ ਪਿਆਰ ਉਸ ਨੂੰ ਸਾਡੇ ਨਾਲ ਪਿਆਰ ਕਰਨ ਹਿਤ ਉਤੇਜਿਤ ਕਰੇਗਾ। ਇਸੇ ਲਈ ਕਿਹਾ ਹੈ :

'ਮਨ ਰੇ ਕਿਵ ਛੂਟਹਿ ਬਿਨ ਪਿਆਰ'

ਗੁਰੂ ਗੋਬਿੰਦ ਸਿੰਘ ਜੀ ਨੇ ਵਜ ਵਜਾ ਕੇ ਇਹ ਗੱਲ ਕਹੀ ਹੈ :

'ਸਾਚ ਕਹਉਂ ਸੁਣ ਲੇਹੁ ਸਭੈ,
ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ'

# ਟਰੈਕਟ ਨੰਬਰ ੩੯੭ ਲਈ ਸਹਾਇਕ

1 ਸ੍ਰੀ ਗੁਰ ਸਿੰਘ ਸਭਾ ਪਟਿਆਲਾ।
2 ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ।
3 ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ।
4 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ।
5 ਬਾਬਾ ਤੇਜਾ ਸਿੰਘ ਟ੍ਰਸਟ, ਵੈਸਟ ਪਟੇਲ ਨਗਰ, ਨਵੀਂ ਦਿੱਲੀ।
6 ਸ. ਗੁਰਚਰਨ ਸਿੰਘ ਜਗਰਾਓਂ।
7 ਸ. ਬਲਦੇਵ ਸਿੰਘ ਐਂਡ ਸੰਨਜ਼ ਜਗਰਾਓਂ।
8 ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ।
9 ਸ. [illegible] ਸਿੰਘ ਸੁਰਜੀਤ ਕੌਰ, ਨਵੀਂ ਬਸਤੀ, ਜਗਰਾਓਂ।
10 ਸ. ਮਾਨ ਸਿੰਘ ਮੋਤੀ ਨਗਰ, ਨਵੀਂ ਦਿੱਲੀ।
11 ਸ. ਇੰਦਰ ਸਿੰਘ, ਨਿਉ ਪ੍ਰੇਮ ਨਗਰ, ਲੁਧਿਆਣਾ।
12 ਬੀਬੀ ਕਸਮੀਰ ਕੌਰ ਸੁਪਤਨੀ ਸ੍ਰ. ਬਚਨ ਸਿੰਘ ਵਿਨੀਪੈਗ, ਕੈਨੇਡਾ।
13 ਸ. ਨਰਿੰਦਰਪਾਲ ਸਿੰਘ, ਨਿਰਮਾਣ ਵਿਹਾਰ ਨਵੀ ਦਿੱਲੀ।
14 ਸ. ਦਲਜੀਤ ਸਿੰਘ ਨਿਆਮਤਪੁਰ, ਜਿਲਾ ਬੁਰਦਵਾਨ W.B.
15 ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ ਕੁਰਨੂਲ AP
16 ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ, ਡੇਹਰਾਦੂਨ।
17 ਸ. ਇੰਦਰਜੀਤ ਸਿੰਘ ਸਰਾਭਾ ਨਗਰ, ਲੁਧਿਆਣਾ।
18 ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ, ਪਟਿਆਲਾ।

1 ਨਾਨਕ ਨਿਰਮਲ ਪੰਥ ਚਲਾਇਆ ਮੋਖ 10 ਰੁਪਏ ਇਲਾਵਾ ਡਾਕ ਖਰਚ।
2 ਵਰਿਆਮ ਇਕੇਲਾ... ਦੂਜੀ ਛਾਪ 15 ਰੁਪਏ।
3 ਕਿਉਂ ਕੀਤ ਵੇਸਹੁ 1 ਰੁਪਏ।
4 ਸਿੱਖ ਵੀਰਾਂ ਨੂੰ ਹਲੂਣਾ 10 ਰੁਪੈ
5 ਜਥੇਦਾਰ ਕਰਤਾਰ ਸਿੰਘ ਝਬਰ 15 ਰੁਪਏ।
6 ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪਏ।

ਮਿਸ਼ਨ ਦਾ ਸਾਲਾਨ ਚੰਦਾ 20/- ਇਕ ਵੇਰ ਜੀਵਨ ਪਰਯੰਤ ਚੰਦਾ 150/-
ਪਰਦੇਸਾਂ ਲਈ ਸਮੁੰਦਰੀ ਡਾਕ 300/- ਰੁਪੈ ਹਵਾਈ ਡਾਕ 500/- ਰੁਪਏ


ਪ੍ਰਕਾਸ਼ਕ ਪਹਿਲੀ ਵਾਰ ਛਾਪਕ
ਗੁਰੂ ਨਾਨਕ ਦੇਵ ਮਿਸ਼ਨ ਜੁਲਾਈ-1991 ਅਨਸਨ ਪ੍ਰਿੰਟਰਜ਼
ਪਟਿਆਲਾ ਪਟਿਆਲਾ-ਫੋਨ 70564